

# ਖਾਲਸੇ ਦੀ ਸਾਜਨਾ ਅਤੇ ਤਿੰਨ ਸੌ ਸਾਲ ਦਾ ਸਫਰ



ਕਰਤਾਰ ਸਿੰਘ ਨੀਲਧਾਰੀ

ਵੈਸਾਖੀ ਪੁਰਬ ਸੰਮਤ ੧੭੫੬ (ਸੰਨ ੧੬੯੯) ਸਿੱਖ ਧਰਮ ਦਾ ਹੀ ਨਹੀਂ, ਮਨੁੱਖੀ ਸਭਿਅਤਾ ਦੇ ਇਤਹਾਸ ਦਾ ਵਿਲੱਖਣ ਦਿਨ ਹੈ। ਇਸ ਦਿਨ ਦੁਨੀਆ ਵਿਚ ਪਹਿਲੀ ਵਾਰ ਚਾਰ ਯੁਗਾਂ ਦੀ ਸਭਿਅਤਾ ਵਿਚੋਂ ਪੂਰਨ ਮਨੁੱਖ ਦੀ ਘਾੜਤ ਕੀਤੀ ਗਈ ਸੀ। ਇਕ ਓਂਕਾਰ ਦੀ ਕਸੌਟੀ ਪਰਖੀ ਗਈ ਸੀ ਅਤੇ ਇਸ ਕਸੌਟੀ ਵਿਚੋਂ ਨਿਕਲੇ ਪੰਜ ਪਿਆਰੇ ਆਪਣੇ ਹੀ ਗੁਰੂ ਨੂੰ ਦੀਖਿਆ ਦੇਣ ਵਿਚ ਸਮਰੱਥ ਸਵੀਕਾਰੇ ਗਏ। ਇਸ ਤਰਾਂ ਸਿਰਜੇ ਮਨੁੱਖ ਨੂੰ ਖਾਲਸਾ ਮਨੁੱਖ ਕਿਹਾ ਗਿਆ ਜਿਸ ਦੇ ਹੱਥ ਵਿਚ ਤਲਵਾਰ ਸੀ ਅਤੇ ਚਿਤ ਵਿਚ ਵਾਹਿਗੁਰੂ ਦਾ ਸਿਮਰਨ। ਉਸ ਦੀ ਪਾਕ-ਪਰਿਭਾਸ਼ਾ ਮਿੱਥੀ ਗਈ, 'ਪੂਰਨ ਜੋਤਿ ਜਗੈ ਘਟ ਮੈ, ਖਾਲਸਾ ਤਾਹਿ ਨਖਾਲਸ ਜਾਨੋ'।

ਖਾਲਸਾ ਦੀ ਸਿਰਜਣਾ ਤੋਂ ਸਮੇਂ ਦੀ ਕਸੌਟੀ 'ਤੇ ਅਜਿਹੇ ਕਾਲਚੱਕਰ ਨੂੰ ਅੰਗੀਕਾਰ ਕੀਤਾ ਗਿਆ ਜਿਸ ਵਿਚ ਗੁਰੂ ਗੋਬਿੰਦ ਸਿੰਘ ਨੇ ਆਨੰਦਪੁਰ ਤੋਂ ਸਫਰ ਸ਼ੁਰੂ ਕਰਕੇ, ਸਰਬੰਸ ਵਾਰ ਕੇ, ਸਾਬੋ ਕੀ ਤਲਵੰਡੀ ਵਿਚ ਜਾ ਕੇ ਦਮ ਲਿਆ। ਉਸ ਸਮੇਂ ਗੁਰੂ ਜੀ ਨੇ ਆਪਣੇ ਮਹਿਲਾਂ ਨੂੰ ਕਿਹਾ ਸੀ, 'ਇਨ ਪੂਤਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ, ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ'। ਸਾਰੇ ਸੰਸਾਰ ਦਾ ਵੈਭਵ ਗੁਆ ਕੇ ਇਕ ਦਰਵੇਸ਼ ਆਪਣੇ ਮਾਲਕ ਨੂੰ ਸੁਨੇਹਾ ਭੇਜ ਰਿਹਾ ਸੀ: 'ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ..'

ਅਤੇ ਇਹ ਬਾਦਸ਼ਾਹ ਦਰਵੇਸ਼ ਵਕਤ ਦੇ ਸੁਲਤਾਨ ਨੂੰ ਫਤਿਹ ਦਾ ਖਤ (ਜ਼ਫਰਨਾਮਾ) ਲਿਖ ਕੇ ਵੰਗਾਰ ਰਿਹਾ ਸੀ ਕਿ ਆ ਮੇਰੇ ਨਾਲ ਦੋ ਦੋ ਹੱਥ ਕਰ ਲੈ ਤੇ ਖੁਦਾ ਦੀ ਖਲਕਤ ਨੂੰ ਨਾ ਮਰਵਾ। ਔਰੰਗਜ਼ੇਬ ਇਸ ਵੰਗਾਰ ਦੇ ਸਦਮੇ ਵਿਚ ਹੀ ਮਰ ਗਿਆ ਤੇ ਉਸ ਦੇ ਪੁੱਤਰ ਮੁਅੱਜ਼ਮ ਨੂੰ ਉਸ ਦਾ ਬਣਦਾ ਹੱਕ ਦੁਆਉਣ ਲਈ ਗੁਰੂ ਜੀ ਮਦਦਗਾਰ ਹੋ ਰਹੇ ਸਨ। ਦਮਦਮੇ ਤੋਂ ਨਾਂਦੇੜ ਤਕ ਦੇ ਸਫਰ ਲਈ ਉਤਾਵਲੇ ਗੁਰੂ ਜੀ ਨੇ ਰਾਜਪੂਤ ਬੈਰਾਗੀ ਮਾਧੋਦਾਸ ਨੂੰ ਬਖਸ਼ ਕੇ ਗੁਰਬਖਸ਼ ਸਿੰਘ ਬਣਾ ਦਿਤਾ ਤੇ ਬੰਦਾ ਸਿੰਘ ਬਣਾ ਕੇ ਖਾਲਸੇ ਦੀ ਕਮਾਨ ਦੇ ਕੇ ਪੰਜਾਬ ਤੋਰ ਦਿਤਾ।

ਖਾਲਸਾ ਸਿਰਜਣ ਤੋਂ ਕੇਵਲ ਅੱਠ ਸਾਲ ਬਾਅਦ ਇਕ ਨਵੇਂ ਦੇਸ਼ ਵਿਚ ਬੈਠੇ ਨਵੇਂ ਬੰਦੇ ਨੂੰ ਖੰਡੇ ਦੀ ਪਹੁਲ ਛਕਾ ਕੇ ਖਾਲਸਾ ਪੰਥ ਦੀ ਕਮਾਨ ਸੌਂਪਣ ਦਾ ਅਦਭੁਤ ਪ੍ਰਯੋਗ ਜਿਵੇਂ ਖਾਲਸਾ ਪੰਥ ਤੇ ਖੰਡੇ ਦੀ ਪਹੁਲ ਦੀ ਜੀਵਨ ਸ਼ਕਤੀ ਦੀ ਪ੍ਰੀਖਿਆ ਸੀ। ਗੁਰੂ ਦੀ ਨਿਜੀ ਵਰਤਮਾਨਤਾ ਤੋਂ ਬਗੈਰ ਸਿੱਖ ਜਗਤ ਲਈ ਇਹ ਪਹਿਲਾ ਅਵਸਰ ਸੀ ਜਿਸ ਵਿਚ ਹੋਈ ਜੰਗ ਵਿਚ ਪੰਥ ਨੇ ਗੁਰੂ ਦੇ ਨਾਮ ਦੀ ਲਾਜ ਰੱਖੀ ਸੀ। ਬੰਦਾ ਸਿੰਘ ਨੇ ਪੰਥਕ ਸ਼ਕਤੀ ਨੂੰ ਸੰਗਠਤ ਕਰਕੇ ਜਮੁਨਾ ਤੋਂ ਰਾਵੀ ਤਕ ਮੁਗਲ ਰਾਜ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿਤੀਆਂ ਅਤੇ ਖਾਲਸਾ ਰਾਜ ਦੀ ਸਥਾਪਨਾ ਦਾ

ਮੁੱਢ ਬੰਨ੍ਹ ਦਿਤਾ। ਸਿਰਫ ਸੱਤ ਸਾਲ ਵਿਚ ਹੀ ਰਾਜ ਦਾ ਸੁਆਦ ਵੀ ਚੱਖ ਲਿਆ ਤੇ ਸੰਘਰਸ਼ ਦੇ ਸਾਰੇ ਨੁਕਤੇ ਵੀ ਸਿੱਖ ਲਏ।

ਇਸ ਅਨੁਭਵ ਨਾਲ ਮੁਗਲ, ਅਫਗਾਨ ਤੇ ਮਰਾਠਿਆਂ ਦੀ ਤਿੱਕੜੀ ਨਾਲ ਜੂਝਦਾ ਖਾਲਸਾ ਮਿਸਲਾਂ ਦੇ ਰਾਜ ਦੇ ਵਿਹੜੇ ਪਾਰ ਕਰਕੇ ਭਰਾਂਤੀ ਵਿਚ ਪੈ ਗਿਆ। ਇਸ ਭਰਾਂਤੀ ਵਿਚ ਭਰਾ-ਮਾਰੂ ਜੰਗਾਂ ਦੇ ਸਿਲਸਿਲੇ ਵਿਚੋਂ ਰਣਜੀਤ ਸਿੰਘ ਨਾਮੀ ਸੂਰਮੇ ਨੇ ਨਵੇਂ ਰਾਜ ਦੀ ਕਰਾਂਤੀ ਲਈ ਤੇਗ ਦੇ ਜੌਹਰ ਦਿਖਾਏ ਓਤੇ ਖਾਲਸਾ ਰਾਜ ਸਥਾਪਤ ਕੀਤਾ। ਖਾਲਸਾ ਸਿਰਜਣ ਤੋਂ ਲੈ ਕੇ ਬੰਦਾ ਸਿੰਘ ਨੂੰ ਕਮਾਨ ਦੇਣ ਤਕ ਗੁਰੂ ਸੰਗਤ ਖਾਲਸੇ ਦਾ ਸਮਾਂ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਪੂਛਲ ਤਾਰੇ ਵਾਂਗ ਮੁਗਲੀਆ ਹਕੂਮਤ ਨੂੰ ਅਣਕਿਆਸੇ ਤੂਫਾਨ ਹੇਠ ਲਿਆ ਕੇ ਗੌਰਵ ਭਰੀ ਸ਼ਹੀਦੀ ਪਾਈ ਤੇ ਖਾਲਸਾ ਪੰਥ ਦਾ ਧਰੂਤਾਰਾ ਬਣ ਗਿਆ। ਇਸ ਧਰੂ ਤਾਰੇ ਦੀ ਸੇਧ ਵਿਚ ਖਾਲਸਾ ਪੰਥ ਨੂੰ ਜੱਸਾ ਸਿੰਘ ਆਹਲੂਵਾਲੀਆਂ ਵਰਗਾ ਨਾਇਕ ਮਿਲਿਆ ਜਿਸ ਨੂੰ 'ਨਿਜਾਮੁਲ ਮੁਲਕ' (ਕੌਮ ਦਾ ਬਾਦਸਾਹ) ਕਿਹਾ ਗਿਆ ਪਰ ਕੇਸਰ ਦਾ ਟਿੱਕਾ ਲਗਵਾ ਕੇ ਲਾਹੌਰ ਵਿਚ ਖਾਲਸਾ ਸਰਕਾਰ ਦਾ ਸੰਸਥਾਪਕ ਮਹਾਰਾਜਾ ਰਣਜੀਤ ਸਿੰਘ ਹੀ ਬਣਿਆ ਸੀ। ਖਾਲਸਾ ਪੰਥ ਦੀ ਸਿਰਜਣਾ ਤੋਂ ੧੦੨ ਸਾਲ ਬਾਦ ਸੰਨ ੧੮੦੧ ਦੀ ਵੈਸਾਖੀ ਵਾਲੇ ਦਿਨ ਹੀ ਕੇਸਰੀ ਤਿਲਕ ਦੀ ਖੁਸ਼ਬੂ ਨਾਲ ਖਾਲਸੇ ਦੇ ਕੇਸਰੀ ਨਿਸ਼ਾਨ ਨਾਲ ਪੰਜਾਬ ਵਿਚ ਪੰਜਾਬੀਆਂ ਦਾ ਰਾਜ ਕਾਇਮ ਹੋਇਆ ਸੀ।

ਸੰਨ ੧੮੫੭ ਦੀ ਵੈਸਾਖੀ ਵਾਲੇ ਦਿਨ ਪੰਜਾਬ ਦੇ ਇਕ ਪਿੰਡ ਭੈਣੀ ਇਕ ਦਰਵੇਸ਼ ਸਿਪਾਹੀ ਨੇ ਸੰਤ ਖਾਲਸਾ ਜਾਂ ਨਾਮਧਾਰੀ ਪੰਥ ਪ੍ਰਗਟ ਕੀਤਾ। ਖਾਲਸਾ ਪੰਥ ਦਾ ਇਹ ਇਕ ਐਸਾ ਪੜਾਅ ਹੈ ਜਦੋਂ ਪੰਥ ਨੂੰ ਖਾਲਸਾਈ ਈਮਾਨ ਤੇ ਸਵੈਭਿਮਾਨ ਦੀ ਨਵੇਂ ਸਿਰੇ ਤੋਂ ਪਹਿਚਾਣ ਕਰਵਾ ਕੇ ਦੁਬਾਰਾ ਨਾਮ ਅਤੇ ਗੁਰਬਾਣੀ ਨਾਲ ਜੋੜਿਆ ਗਿਆ।

ਸੰਨ ੧੮੭੩ ਵਿਚ ਸਿੰਘ ਸਭਾ ਲਹਿਰ ਪੱਛਮੀ ਸਭਿਅਤਾ ਅਤੇ ਅੰਗਰੇਜ਼ੀ ਦੀ ਪੜ੍ਹਾਈ ਦੇ ਪ੍ਰਸਾਰ ਵਿਚੋਂ ਨਿਕਲੀ ਸੀ। ਨਾਮਧਾਰੀ ਲਹਿਰ ਦੀ ਤਿਆਰ ਕੀਤੀ ਜ਼ਮੀਨ ਨੂੰ ਅੰਗਰੇਜ਼ੀ ਸਰਕਾਰ ਦੀ ਵਫ਼ਾਦਾਰੀ ਲਈ ਵਰਤਣ ਦੀ ਸੀਮਾ ਵਿਚ ਰਹਿ ਕੇ ਇਸ ਲਹਿਰ ਦੇ ਵਿਕਾਸ ਵਿਚੋਂ ਗੁਰਦੁਆਰਾ ਲਹਿਰ ਦਾ ਜਨਮ ਹੋਇਆ। ਗੁਰਦੁਆਰਾ ਲਹਿਰ ਨੇ ਅਕਾਲੀ ਲਹਿਰ ਦੇ ਰੂਪ ਵਿਚ ਜਨ ਚੇਤਨਾ ਨਾਲ ਗੁਰਦੁਆਰਿਆ ਨੂੰ ਪੁਜਾਰੀਆਂ, ਮਹੰਤਾਂ ਤੋਂ ਆਜ਼ਾਦ ਕਰਵਾ ਕੇ ਪੰਥਕ ਕਮੇਟੀਆਂ ਦੇ ਸੰਗਠਨ, ਸ਼੍ਰੋਮਣੀ ਕਮੇਟੀ ਅਧੀਨ ਲੈ ਆਂਦਾ। ਸੰਨ ੧੮੭੩ ਤੋਂ ਲੈ ਕੇ ੧੯੨੬ ਤਕ ਦਾ ਸਿੰਘ ਸਭਾ ਲਹਿਰ ਦਾ ਇਤਹਾਸ ਖਾਲਸਾ ਸਕੂਲਾਂ/ਕਾਲਜਾਂ ਦੀ ਲੜੀ ਲਈ ਜ਼ਰੂਰ ਸਲਾਹਿਆ ਜਾਵੇਗਾ ਪਰ ਖਾਲਸਾ ਪੰਥ ਦੀ- ਪੂਰਨ ਜੋਤ ਜਗੈ ਘੱਟ ਮੈ- ਵਾਲੀ ਪਰਿਭਾਸ਼ਾ ਕੂਕਾ ਲਹਿਰ ਤੋਂ ਬਾਦ ਵਿਸਰਦੀ ਚਲ਼ੀ ਗਈ। ਵਿਦੇਸ਼ੀ ਬਾਣੀ (ਅੰਗਰੇਜ਼ੀ) ਦੇ ਨਾਲ ਬਾਣਾ(ਪਹਿਰਾਵਾ) ਵੀ ਵਿਦੇਸ਼ੀ ਜ਼ਰੂਰ ਹੋ ਗਿਆ ਅਤੇ ਇਸ ਸਿੰਘ ਸਭਾ ਲਹਿਰ ਦੀ ਪੂਰੀ ਛਾਪ ਅਕਾਲੀ ਲਹਿਰ 'ਤੇ ਪੈਣੀ ਸੁਭਾਵਾਕ ਹੀ ਸੀ।

ਇਸ ਸਮੇਂ (੧੯੭੩-੧੯੨੦) ਜੇ ਕੋਈ ਇਕ ਵਿਅਕਤੀ ਜਿਸ ਨੇ ਖੰਡੇ ਦੀ ਪਹੁਲ ਦੇ ਪ੍ਰਚਾਰ ਲਈ ਜੀਵਨ ਦਿਤਾ ਹੋਵੇ ਤਾਂ ਉਹ ਸਨ ਸੰਤ ਅਤਰ ਸਿੰਘ ਮਸਤੂਆਣੇ ਵਾਲੇ। ਸਿੱਖੀ ਪ੍ਰਚਾਰ ਲਈ ਹੋਰ ਵੀ ਕਈ ਮਹਾਂਪੁਰਸ਼ਾਂ ਲੋਕਾਈ ਨੂੰ ਗੁਰੂ ਵਾਲੇ ਬਣਾਇਆ ਪਰ ਸਿੰਘ ਸਭਾ ਲਹਿਰ ਦੀਆਂ ਸਾਰੀਆਂ ਹੱਦਾਂ ਅੰਗਰੇਜ਼ ਰਾਜ ਦੀ ਭਗਤੀ ਨਾਲ ਜੁੜੀਆਂ ਰਹੀਆਂ।

ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦਾ ਪੰਥ ਉਤੇ ਕਬਜ਼ਾ ਹੋਣ ਨਾਲ ਕੀ ਫਰਕ ਪਿਆ ਅਤੇ ਇਸ ਨਾਲ ਕਿਸ ਦੇ ਹਿੱਤ ਅਹਿੱਤ ਰਹੇ, ਇਹ ਇਸ ਛੋਟੇ ਜਿਹੇ ਲੇਖ ਦਾ ਵਿਸ਼ਾ ਨਹੀਂ ਹੈ ਪਰ ਪੰਥਕ ਪ੍ਰਚਾਰ ਦੇ ਪਾਸਿਉਂ ਸੱਖਣੇ ਰਹਿ ਕੇ ੧੯੯੯ ਤਕ ਦਾ ਸਿੱਖ ਪੰਥ ਦਾ ਇਤਹਾਸ ਬਹੁਤਾ ਖੁਸ਼ਗਵਾਰ ਨਹੀਂ ਹੈ ਕਿਉਂਕਿ ਇਸ ਸਮੇਂ ਸਿੱਖੀ ਦਾ ਪ੍ਰਚਾਰ ਘੱਟ ਹੋਇਆ। ਇਹ ਸਮਝਿਆ ਜਾਂਦਾ ਸੀ ਕਿ ਖਾਲਸੇ ਦੀ ਸਥਾਪਨਾ ਦੀ ਤ੍ਰੈ ਸ਼ਤਾਬਦੀ ਦੇ ਸਾਲ ੧੯੯੯ ਦੀ ਵੈਸਾਖੀ ਤੋਂ ਪਹਿਲਾਂ ਅਕਾਲੀ ਸਰਕਾਰ ਦੀ ਸਥਾਪਨਾ ਇਕ ਖੁਸ਼ਕਿਸਮਤੀ ਵਾਲੀ ਗੱਲ ਸੀ। ਪਰ ਇਸ ਸਮਾਗਮ ਸਮੇਂ ਅਕਾਲੀ ਦਲ ਦੇ ਲੀਡਰਾਂ ਨੇ ਜਿਵੇਂ ਅਕਾਲੀ ਹਕੂਮਤ, ਸ਼੍ਰੋਮਣੀ ਕਮੇਟੀ, ਅਕਾਲ ਤਖਤ ਆਦਿ ਦੀ ਆਪਸੀ ਟੱਕਰ ਕਰਵਾਈ, ਉਸ ਨੇ ਸੰਸਾਰ ਭਰ ਵਿਚ ਖਾਲਸੇ ਦਾ ਸਿਰ ਨੀਵਾਂ ਕੀਤਾ ਸੀ। ਇਨ੍ਹਾਂ ਵਿਚ ਹੀ ਇਕ ਪੁਰੇਵਾਲ ਦਾ ਬਣਾਇਆ ਕੈਲੰਡਰ ਵੀ ਹੈ ਜਿਸ ਕਾਰਨ ਸਾਰੇ ਗੁਰੂ ਸਾਹਿਬਾਨ ਦੇ ਗੁਰਪੁਰਬ ਦੋ ਦੋ ਵਾਰੀ ਮਨਾਏ ਜਾ ਰਹੇ ਹਨ ਅਤੇ ਪੰਥ ਵਿਚ ਗੜਬੜ ਮਚੀ ਹੋਈ ਹੈ।

ਮਿਸਲਾਂ ਸਮੇਂ ਗੁਰਮਤਿ ਦਾ ਸਤਿਕਾਰ ਕਰਕੇ ਜੱਸਾ ਸਿੰਘ ਰਾਮਗੜ੍ਹੀਆ ਨੇ ਇਕ ਵਾਰੀ ਪੰਥ ਤੋਂ ਬਾਈਕਾਟ ਹੋ ਕੇ ਨਾਜ਼ੁਕ ਮੌਕੇ ਤਨਖਾਹੀਆ ਬਣ ਕੇ ਵੀ ਪੰਥ ਨਾਲ ਰਲ ਕੇ ਜੀਣ ਮਰਨ ਦਾ ਸਿਧਾਂਤ ਸਵੀਕਾਰ ਕੀਤਾ ਸੀ। ਇਸੇ ਸਰਦਾਰ ਨੇ ਪੂਰੀ ਚੜ੍ਹਤ ਵਿਚ ਵੀ ਪੰਥਕ ਹੁਕਮ ਸਿਰ ਮੱਥੇ ਮੰਨ ਕੇ ਜਲਾਵਤਨੀ ਤਕ ਸਵੀਕਾਰ ਕਰ ਲਈ ਸੀ। ਅੱਜ ਹਾਲ ਇਹ ਹੈ ਕਿ ਦੋ ਸਾਲ ਪਹਿਲਾਂ ਪੰਥਕ ਲੀਡਰਾਂ ਨੇ ਜੇ ਖੰਡੇ ਦੀ ਪਹੁਲ ਲਈ ਵੀ ਤਾਂ ਸਮਾਗਮਾਂ ਦੇ ਖਤਮ ਹੋਣ ਦੇ ਬਾਦ ਅਤੇ ਉਨ੍ਹਾਂ ਵਿਚੋਂ ਕਈ ਤਾਂ ਰਹਿਤ ਮਰਿਆਦਾ ਨੂੰ ਛੱਡ ਵੀ ਗਏ ਹਨ।

ਖਾਲਸਾਈ ਅਸੂਲਾਂ ਦੇ ਇਸ ਦੇ ਇਸ ਪਤਨ ਦੇ ਦੌਰ ਵਿਚ ਆਪਣੀ ਨਵੀਂ ਪੀੜ੍ਹੀ ਲਈ ਪੰਥ ਦੇ ਕਰਣਧਾਰਾਂ ਕੋਲ ਕਰਨੀ ਦਾ ਕੋਈ ਆਦਰਸ਼ ਨਹੀਂ ਬਚਿਆ। ਗੁਰੂ ਹੀ ਜਾਣਦਾ ਹੈ ਕਿ ਇਸ ਪੰਥਕ ਸਫਰ ਦਾ ਅੰਤ ਕਿਥੇ ਹੋਵੇਗਾ ਕਿਉਂਕਿ ਅੱਜ ਪੰਥਕ ਪਹਿਚਾਣ ਦੇ ਪੈਮਾਨੇ ਸਦਾਚਾਰ ਦੀ ਬਜਾਏ ਸਿਆਸਤ ਨਾਪ ਰਹੇ ਹਨ। 'ਹੋਰ ਵੀ ਉਠਸੀ ਮਰਦ ਕਾ ਚੇਲਾ' ਦੀ ਬਾਣੀ ਅਨੁਸਾਰ ਅੱਜ ਖਾਲਸੇ ਨੂੰ ਇਕ ਨਵੇਂ ਨਾਇਕ ਦੀ ਲੋੜ ਹੈ।